# ਗੁਰ ਕੀ ਮਤਿ ਤੂੰ ਲੇਹਿ ਇਆਨੇ



ਅਸੀਂ ਸਭ ਧਰਮ ਅਸਥਾਨਾਂ 'ਤੇ ਜਾਂਦੇ ਹਾਂ। ਇਸ ਗੱਲ ਦਾ ਧਿਆਨ ਕਰਨਾ ਚਾਹੀਦਾ ਹੈ ਉਥੇ ਜਾ ਕੇ ਅਸੀਂ ਹੁਕਮਨਾਮਾ ਸੁਣਦੇ ਹਾਂ, ਉਹ ਗੁਰ ਪ੍ਰਸਾਦਿ ਹੈ। ਕੜਾਹ ਪ੍ਰਸ਼ਾਦ ਤਾਂ ਵਸਤੂਆਂ ਦਾ ਬਣਦਾ ਹੈ, ਪ੍ਰੰਤੂ ਜਿਹੜਾ ਹੁਕਮਨਾਮਾ ਸੁਣਦੇ ਹਾਂ ਉਹ ਗੁਰ ਪ੍ਰਸਾਦਿ ਹੈ। ਗੁਰੂ ਦੀ ਕ੍ਰਿਪਾ ਹੈ ਜਿਸਨੂੰ ਅਸੀਂ ਪ੍ਰਾਪਤ ਕਰਨਾ ਹੈ। ਜਿਵੇਂ ਅਸੀਂ ਸੁਣਦੇ ਹਾਂ :

*ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥*

ਫਿਰ ਹੁਕਮ ਆਉਂਦਾ ਹੈ :

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥*

ਇਹ ਹੁਕਮਨਾਮੇ ਜਦੋਂ ਸੁਣ ਆਉਂਦੇ ਹਾਂ, ਇਹ ਸਾਨੂੰ ਗੁਰ-ਪ੍ਰਸ਼ਾਦਿ ਮਿਲ ਗਿਆ; ਪਰ ਹੁਣ ਸਾਡਾ ਮਨ ਡਾਵਾਂਡੋਲ ਹੈ। ਹੁਕਮ ਤਾਂ ਹੈ :

*ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥*

ਮਹਾਰਾਜ ਜੀ ਫੁਰਮਾਣ ਕਰਦੇ ਹਨ ਕਿ ਗੁਰਦੁਆਰਾ ਕਿਉਂ ਬਣਾਇਆ ਗਿਆ। ਗੁਰਦੁਆਰਾ ਦਸਵੇਂ ਦੁਆਰ ਦਾ ਮਜ਼ਮੂਨ ਹੈ :

*ਨਉ ਦੁਆਰੇ ਪ੍ਰਗਟੁ ਕੀਏ ਦਸਵਾ ਗੁਪਤੁ ਰਖਾਇਆ ॥*

ਉਹ ਦਸਵਾਂ ਦੁਆਰ ਖੁਲਣ ਦੀ ਕਿਹੜੀ ਜਗਾਹ ਹੈ, ਉਹ ਹੈ, ਗੁਰਦੁਆਰਾ। ਗੁਰਦੁਆਰਾ ਕੋਈ ਨਿੰਦਾ ਕਰਨ ਦਾ ਅਸਥਾਨ ਨਹੀਂ ਕਿ ਫਲਾਣਾ, ਫਲਾਣਾ ਕੀ ਕਰ ਰਿਹਾ ਹੈ। ਇਹ ਤਾਂ attack (ਦੋਸ਼ ਲਾਉਣਾ) ਕਰਨ ਦੀਆਂ ਗੱਲਾਂ ਨੇ, ਜਿਨੀਆਂ ਮਰਜ਼ੀ ਇਕ ਦੂਜੇ ਉਤੇ ਠੋਕ-ਟੋਕ ਕਰੀ ਜਾਓ। ਹੁਕਮ ਤਾਂ ਇਹ ਹੈ ਕਿ:

*ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥*

ਜਦੋਂ ਤੂੰ ਕਿਸੇ ਦੀ ਬੁਰਾਈ ਕਰਦਾ ਹੈਂ, ਆਪਦੇ ਅੰਦਰ ਝਾਤ ਮਾਰ। ਤੇਰੇ ਅੰਦਰ ਵੀ ਉਹ ਬੁਰਿਆਈ ਹੈ। ਗੁਰੂ ਸਾਹਿਬ ਤਾਂ ਫੁਰਮਾਣ ਕਰਦੇ ਨੇ:

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*

ਅੰਮ੍ਰਿਤ ਵੇਲੇ ਉਠੋ, ਨਾਮ ਜਪੋ। ਤੁਹਾਡੇ ਅੰਦਰ ਬੁਰਿਆਈਆਂ ਨੇ, ਸਾਰਾ ਦਿਨ ਤੁਸੀਂ ਸਫਰ ਕਰਨਾ ਹੈ, ਕੰਮ ਕਰਨਾ ਹੈ। ਮਨ ਨੂੰ ਮਜਬੂਤ ਕਰੋ, ਮਨ ਕੁਰਪੱਸ਼ਨ ਤੋਂ ਬੱਚੋ, ਮਨ ਮਾੜੇ ਆਚਰਨ ਤੋਂ ਬਚੋ, ਮਨ ਝੂਠ ਮਾਰਨ ਤੋਂ ਬਚੋ। ਜਿਨਾਂ ਚਿਰ ਮਨ ਅੰਦਰ ਧਰਮ ਨਹੀਂ, ਦਇਆ ਨਹੀਂ ਉਨ੍ਹਾਂ ਚਿਰ ਬੰਦਾ ਅਡੋਲ ਨਹੀਂ ਰਹਿ ਸਕਦਾ, ਥਿਰ ਨਹੀਂ ਹੋ ਸਕਦਾ, ਡੋਲਦਾ ਹੀ ਰਹੇਗਾ। ਜੇ ਬੰਦੇ ਨੂੰ ਗਿਆਨ ਮਿਲ ਜਾਏ ਫਿਰ ਕੀ ਹੈ ਜਿਵੇਂ; ਭਗਤ ਕਬੀਰ ਨੂੰ ਬਹੁਤ ਤਸੀਹੇ ਦਿਤੇ ਗਏ। ਕਿਤੇ ਹਾਥੀਆਂ ਦੇ ਅਗੇ ਸੁਟਿਆ ਜਾ ਰਿਹੈ ਕਿਤੇ ਅੱਗ ਵਿਚ ਸੁਟਿਆ ਜਾ ਰਿਹਾ ਏ, ਕਿਤੇ ਉਹਨੂੰ ਡਰਾਇਆ ਜਾ ਰਿਹੈ ਪਰ ਉਹ ਕੀ ਬੋਲਦਾ ਹੈ :

*ਮਨੁ ਨ ਡਿਗੈ ਤਨੁ ਕਾਹਿ ਕਉ ਡਰਾਇ॥*

ਉਸਦਾ ਮਨ ਤਾਂ ਡਰ ਨਹੀਂ ਰਿਹਾ ਉਹ ਨਿਰਭੈ ਹੋ ਚੁਕਾ ਹੈ ਉਸਦਾ ਮਨ ਨਿਰਵੈਰ ਹੋ ਚੁਕਾ ਹੈ, ਤਨ ਨੂੰ ਕਿਧਰ ਖਿਚੀ ਫਿਰਦੇ ਹੋ – ਉਸ ਅੰਦਰ ਕਿਹੜੀ ਤਾਕਤ ਆਈ :

*ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥*
*ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥*

ਮਨ ਨੂੰ ਨਿਰਭੈ ਕਰੋ ਤੇ ਨਿਰਵੈਰ ਵੀ ਕਰੋ। ਫਿਰ ਕੀ ਹੋਏਗਾ :

*ਨਿਰਭਉ ਜਪੈ ਸਗਲ ਭਉ ਮਿਟੈ॥*
*ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ॥*

ਇਸ ਲਈ ਜਿਨਾਂ ਚਿਰ ਅਸੀਂ ਨਾਮ ਨਹੀਂ ਜਪਦੇ, ਬਾਣੀ ਨਹੀਂ ਪੜ੍ਹਦੇ ਮਹਾਰਾਜ ਦੇ ਹੁਕਮਾਂ ਨੂੰ ਨਹੀਂ ਮੰਨਦੇ ਅਸੀਂ ਡਾਵਾਂਡੋਲ ਹੀ ਰਹਾਂਗੇ। ਸਭ ਚੀਜਾਂ ਬੰਦਾ ਪ੍ਰਾਪਤ ਕਰ ਲੈਂਦਾ ਹੈ, ਪਰ ਸਚ ਨੂੰ ਪ੍ਰਾਪਤ ਕਰਨਾ ਬਹੁਤ ਜ਼ਰੂਰੀ ਹੈ। ਗਿਆਨ ਨੂੰ ਪ੍ਰਾਪਤ ਕਰਨਾ ਬਹੁਤ ਜ਼ਰੂਰੀ ਹੈ। ਅੱਜ ਸਾਨੂੰ ਜਾਪਦਾ ਹੈ, ਕਬੀਰ ਸਾਹਿਬ ਬੈਠੇ ਨੇ, ਫਰੀਦ ਸਾਹਿਬ ਬੈਠੇ ਨੇ ਨਾਮਦੇਵ ਵੀ ਬੈਠੇ ਹਨ, ਪਰ ਉਸ ਸਮੇਂ ਬਹੁਤ ਵਡੇ ਵਡੇ ਸ਼ਾਹੂਕਾਰ ਵੀ ਹੋਏ, ਵਡੇ ਵਡੇ ਰਾਜੇ ਵੀ ਹੋਏ, ਬੜੇ ਬਡੇ ਧਨੀ ਭੀ ਹੋਏ, ਪਰ ਉਹਨਾਂ ਦੇ ਨਾਵਾਂ ਨੂੰ ਅੱਜ ਕੋਈ ਨਹੀਂ ਜਾਣਦਾ, ਪਰ ਫਰੀਦ, ਕਬੀਰ, ਨਾਮਦੇਵ ਇਹਨਾਂ ਦੇ ਨਾਮ ਅੱਜ ਕਿਉਂ ਜਿੰਦਾ ਹਨ, ਇਹਨਾਂ ਕੋਲ ਨਾਮ ਦਾ ਧਨ ਸੀ। ਨਾਮ ਦੇ ਧਨ ਵਾਲਾ ਸਦਾ ਜਿੰਦਾ ਹੈ। ਉਹ ਕਦੇ ਨਹੀਂ ਮਰਦਾ। ਇਸੇ ਲਈ ਮਹਾਰਾਜ ਫੁਰਮਾਣ ਕਰਦੇ ਨੇ : *ਸਾਸਿ ਸਾਸਿ ਸਿਮਰਹੁ ਗੋਬਿੰਦ॥*

ਫਿਰ ਮਹਾਰਾਜ ਜੀ ਇਕ ਜਗ੍ਹਾ ਤੇ ਬੜਾ ਸਖਤ ਫੁਰਮਾਉਂਦੇ ਹਨ :

*ਨਾਮ ਬਿਨਾ ਮਿਰਤਕ ਕੀ ਲੇਖਾ॥*
*ਨਾਮ ਬਿਨਾ ਜੋ ਪਹਿਰੈ ਖਾਇ॥*
*ਜਿਉ ਕੂਕਰੁ ਜੂਠਨ ਮਹਿ ਪਾਇ॥*

ਨਾਮ ਤੋਂ ਬਿਨਾਂ ਡੈਡ ਬੋਡੀ (ਮੁਰਦਾ) ਸਮਝੋ। ਸਾਰੀ ਦਿਹਾੜੀ ਨਾਮ ਤਾਂ ਜਪਿਆ ਨਹੀਂ, ਖਾਣਾ ਵੀ ਖਾ ਲਿਆ, ਮੰਜੇ ਤੇ ਵੀ ਸਹਿ ਗਿਆ। ਸਾਰੀ ਦਿਹਾੜੀ

ਗੱਡੀਆਂ ਵੀ ਵਰਤ ਲਈਆਂ, ਪਰ ਨਾਮ ਤਾਂ ਜਪਿਆ ਨਹੀਂ। ਮਹਾਰਾਜ ਫੁਰਮਾਉਂਦੇ ਹਨ ਜਿਹੜਾ ਸਾਨੂੰ ਸੁਆਸ ਦੇਣ ਵਾਲਾ ਹੈ, ਖਾਣ ਨੂੰ ਦੇਣ ਵਾਲਾ ਹੈ, ਗੱਡੀਆਂ ਵੀ ਦਿੰਦਾ ਹੈ। ਜਿਹੜਾ ਸੁਖ ਤੇ ਆਰਾਮ ਦੇਣ ਵਾਲਾ ਹੈ ਉਹਦੀ ਅਸੀਂ ਯਾਦ ਹੀ ਨਹੀਂ ਕਰਦੇ।

ਗੁਰੂ ਕਲਗੀਧਰ ਚੌਵੀ ਘੰਟੇ ਹੀ, ਹੱਥ ਵਿਚ ਜੱਲ ਆਇਆ 'ਤਵ-ਪ੍ਰਸਾਦਿ', ਜੇ ਕਪੜੇ ਪਾਉਣ ਲਗੇ, 'ਤਵ-ਪ੍ਰਸਾਦਿ', ਜੇ ਅਗੇ ਭੋਜਨ ਆਇਆ, 'ਤਵ-ਪ੍ਰਸਾਦਿ' ਘੋੜਾ ਆਇਆ 'ਤਵ-ਪ੍ਰਸਾਦਿ' ਕਹਿੰਦੇ ਸੀ। ਹਰ ਵੇਲੇ 'ਤੇਰੀ ਕ੍ਰਿਪਾ' ਨੂੰ ਯਾਦ ਕਰਦੇ ਸੀ।

ਪ੍ਰੰਤੂ ਅਸੀਂ ਕੀ ਕਰਦੇ ਹਾਂ ਜਿਵੇਂ ਭਗਤ ਰਵਿਦਾਸ ਜੀ ਸਾਡੀ ਦਸ਼ਾ ਨੂੰ ਵੇਖ ਕੇ ਫੁਰਮਾਉਂਦੇ ਹਨ :

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ।।*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ।।*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ।।*
*ਮਾਇਆ ਗਈ ਤਬ ਰੋਵਨੁ ਲਗਤੁ ਹੈ।।*

ਮਿੱਟੀ ਦਾ ਪੁਤਲਾ ਸਾਰੀ ਦਿਹਾੜੀ ਨਚਦਾ ਫਿਰਦਾ, ਹੰਕਾਰ ਕਰਦਾ ਹੈ ਕਿ ਮੈਂ ਇਹ ਕੀਤਾ, ਮੈਂ ਉਹ ਕੀਤਾ, ਮੈਂ ਬੜਾ ਕਾਮਯਾਬ ਹੋ ਗਿਆ ਹਾਂ, ਮੇਰੀ ਮਿਹਨਤ, ਮੇਰੇ ਦਿਮਾਗ ਨਾਲ ਇਹ ਕੰਮ ਹੋਇਆ ਏ, ਪਰ ਜਦੋਂ ਮਾਇਆ ਚਲੀ ਗਈ ਫਿਰ ਰੋਂਦਾ ਫਿਰਦਾ ਹੈ, ਪਰ ਗੁਰੂ ਸਾਹਿਬ ਸਾਨੂੰ ਚਿਤਾਵਨੀ ਕਰਾਉਂਦੇ ਹਨ ਕਿ ਉਹ ਪ੍ਰਮਾਤਮਾ ਸਭ ਕੁਝ ਵੇਖਦਾ ਹੈ, ਪਰ ਫਿਰ ਵੀ ਦੇਈ ਜਾਂਦਾ ਹੈ : *ਦੇਖਨ ਦੇਖਤ ਹੈ ਪਰ ਦੇਤ ਨ ਹਾਰੈ।।*

ਉਹ ਇਹ ਜਾਣਦਿਆਂ ਹੋਇਆਂ ਵੀ ਕਿ ਤੁਸੀਂ ਨਾਮ ਨਹੀਂ ਜਪਿਆ, ਕੋਈ ਚੰਗਾ ਕੰਮ ਵੀ ਨਹੀਂ ਕੀਤਾ, ਪਰ ਉਹ ਫੇਰ ਵੀ ਦਿਤੀ ਜਾਂਦਾ ਹੈ, ਕਦੇ ਜਤਲਾਉਂਦਾ ਵੀ ਨਹੀਂ। ਕਦੇ ਵਾਪਿਸ ਵੀ ਨਹੀਂ ਮੰਗਦਾ। ਸਾਨੂੰ ਲਾਇਕ ਬਚੇ ਬਣ ਕੇ ਸਭ ਕੁਝ ਉਸ ਕੋਲੋਂ ਲੈ ਲੈਣਾ ਚਾਹੀਦਾ ਹੈ। ਮਹਾਰਾਜ ਤਾਂ ਦੀਨ-ਦੁਨੀਆਂ ਦੋਵੇਂ ਹੀ ਦੇ ਦੇਂਦੇ ਹਨ। ਕਿਸੇ ਦੀ ਨਿੰਦਿਆ ਨਾ ਕਰੋ। ਹਰ ਧਰਮ ਦਾ ਸਤਿਕਾਰ ਕਰੋ। ਕਿਸੇ ਨੂੰ ਛੁਟਿਆਓ ਨਾ। ਕਿਉਂ? ਹਰ ਧਰਮ ਵਿਚ ਸ਼ਹੀਦੀਆਂ ਹੋਈਆਂ ਹਨ ਕੁਰਬਾਨੀਆਂ ਹੋਈਆਂ ਹੋਈਆਂ ਹਨ ਇਤਿਹਾਸ ਪੜ੍ਹ ਕੇ ਵੇਖੋ। ਸਾਰੇ ਧਰਮ ਇਕੋ ਹੀ ਸਿਖਿਆ ਦੇਂਦੇ ਹਨ। ਜਦੋਂ ਅਸੀਂ ਜਾਪੁ ਸਾਹਿਬ ਪੜ੍ਹਦੇ ਹਾਂ : *ਗਨੀਮੁਲ ਖਿਰਾਜ ਹੈਂ।। ਕਿ ਹੁਸਨਲ ਜਮਾਲ ਹੈਂ।।*

ਕੁਰਾਨ ਸ਼ਰੀਫ ਪੜ੍ਹਨ ਵਾਲਾ ਸੁਣੇਗਾ ਤਾਂ ਉਸਨੂੰ ਜਾਪੇਗਾ ਕਿ ਇਹ ਤਾਂ ਕੁਰਾਨ ਵਿਚੋਂ ਬੋਲ ਰਿਹਾ ਹੈ, ਪਰ ਮਹਾਰਾਜ ਜੀ ਕੋਈ ਕੁਰਾਨ ਵਿਚੋਂ ਤਾਂ ਨਹੀਂ ਸੀ ਬੋਲ ਰਹੇ ਸਗੋਂ ਉਹਨਾਂ ਦਾ ਅਨੁਭਵ ਬੋਲ ਰਿਹਾ ਸੀ। ਫਿਰ ਅਸੀਂ ਸਾਰੇ ਭੈਣ-ਭਰਾ ਹਾਂ ਕੋਈ ਜਾਤ ਪਾਤ ਨਹੀਂ ਜੇ ਸਾਡੇ ਪੈਗੰਬਰਾਂ ਨੇ ਜਾਤ ਪਾਤ ਨੂੰ ਨਹੀਂ ਮੰਨਿਆ ਤਾਂ ਅਸੀਂ ਕਿਉਂ ਨਹੀਂ ਇਸ ਦੀ ਜੜ੍ਹ ਨੂੰ ਨਹੀਂ ਫੜਦੇ। ਸ੍ਰੀ ਰਾਮਚੰਦਰ ਜੀ ਕ੍ਰਿਸ਼ਨ ਮਹਾਰਾਜ ਜੀ, ਈਸਾ ਮਸੀਹ, ਗੁਰੂ ਗੋਬਿੰਦ ਸਿੰਘ ਸਾਹਿਬ ਕਿਸੇ ਨੇ ਵੀ ਜਾਤ-ਪਾਤ ਨੂੰ ਨਹੀਂ ਮੰਨਿਆ। ਗੁਰੂ ਕਲਗੀਧਰ ਨੇ ਤਾਂ ਇਕੋ ਬਾਟੇ ਵਿਚ ਅੰਮ੍ਰਿਤ ਛਕਾ ਕੇ ਜੁਠ ਤੇ ਜਾਤ ਪਾਤ ਦਾ ਖਾਤਮਾ ਕਰ ਦਿਤਾ ਤੇ *'ਏਕੁ ਪਿਤਾ ਏਕਸ ਕੇ ਹਮ ਬਾਰਿਕ'* ਨੂੰ ਪ੍ਰਤੱਖ ਜਾਮਾ ਪਵਾ ਦਿਤਾ। ਮਹਾਰਾਜ ਦਸਵੇਂ ਪਾਤਸ਼ਾਹ ਨੂੰ ਮੰਨਣ ਵਾਲੇ ਨੂੰ ਤਾਂ ਇਹ ਸਿਖਿਆ ਮਿਲੀ ਹੋਈ ਹੈ :

ਤੇ ਗੁਰੂ ਬਣਨਾ ਬੜੀਆਂ ਵਡੀਆਂ ਡਿਗਰੀਆਂ ਨੇ। ਸੇਵਾਦਾਰ ਬਣਨਾ ਕਿਹੜੀ ਛੋਟੀ ਡਿਗਰੀ ਹੈ ? ਭਾਈ ਮਨੀ ਸਿੰਘ ਜਿਸ ਦਾ ਬੰਦ ਬੰਦ ਕੱਟੀ ਜਾ ਰਿਹਾ ਸੀ ਪਰ ਫਿਰ ਵੀ ਪਾਠ ਕਰੀ ਜਾ ਰਿਹੈ। ਬਾਬਾ ਦੀਪ ਸਿੰਘ ਜਿਹੜਾ ਸਿਰ ਤੋਂ ਬਿਨਾਂ ਵੀ ਲੜੀ ਜਾ ਰਿਹਾ ਪਰ ਡਿਗਰੀ 'ਭਾਈ' ਤੇ 'ਬਾਬਾ' ਦੀ ਮਿਲੀ। ਆਪਾਂ ਇਹਨਾਂ ਡਿਗਰੀਆਂ ਨੂੰ ਛਡੀਏ ਸੇਵਕ ਹੀ ਬਣ ਜਾਈਏ। ਸਾਡਾ ਮੁਲਕ ਤਾਂ ਪਹਿਲਾਂ ਹੀ ਬਹੁਤ ਗਰੀਬ ਹੈ। ਇਕ ਬੰਦਾ ਡੇਰੇ ਵਿਚ ਬਹਿ ਜਾਂਦਾ ਹੈ ਨਾਲ ਸੌ ਬੰਦੇ ਚੇਲੇ ਵਿਹਲੇ ਬਿਠਾ ਲੈਂਦੇ ਹਨ। ਧਰਮ ਕਿਥੋਂ ਆਏਗਾ? ਧਰਮ ਤਾਂ ਪਹਿਲੋਂ ਹੀ ਖਤਮ ਹੋ ਗਿਆ ਜਦੋਂ ਤੁਸੀਂ ਵਿਹਲੇ ਹੋ ਕੇ ਬਹਿ ਗਏ। ਮਹਾਰਾਜ ਨੇ ਏਸੇ ਲਈ ਉਸ ਸਮੇਂ ਪੰਡਤਾਂ ਨੂੰ ਟੋਕ ਮਾਰੀ:

*ਸੁਣਿ ਪੰਡਿਤ ਕਰਮਾ ਕਾਰੀ*
*ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮੁ ਤਤੁ ਬੀਚਾਰੀ.....*
*ਕਰਮ ਕਰਹੁ ਸੰਸਾਰੀ ।।*

ਮਹਾਰਾਜ ਜੀ ਨੇ ਪੰਡਤਾਂ ਦੇ ਕਰਮਕਾਂਡਾਂ ਨੂੰ ਖੰਡਣ ਕੀਤਾ ਹੈ ਤੇ ਉਸ ਨੂੰ ਪੰਡਤ ਕਿਹਾ ਹੈ :

*ਜੋ ਪੰਡਿਤੁ ਜੋ ਮਨੁ ਪਰਬੋਧੈ ਰਾਮ ਨਾਮੁ ਆਤਮ ਮਹਿ ਸੋਧੈ*
*ਚਹੁ ਵਰਨਾ ਕੋ ਦੇਇ ਉਪਦੇਸੁ ਨਾਨਕ ਉਸੁ ਪੰਡਿਤ ਕਉ ਸਦਾ ਆਦੇਸੁ ।।*
ਮੁਸਲਮਾਨ ਕੌਣ ਹੈ ?

*ਮੁਸਲਮਾਣ ਕਹਾਵਣੁ ਮੁਸਕਲੁ ।। ਮੁਸਲਮਾਣ ਮੋਮ ਦਿਲਿ ਹੋਵੈ ।।*
*ਅੰਤਰੁ ਕੀ ਮਲੁ ਦਿਲ ਤੇ ਧੋਵੈ ।।*

ਮੁਸਲਮਾਨ ਜਿਹੜਾ ਮੋਮ ਦਿਲ ਹੋਵੇ, ਬਖਸ਼ਣ ਵਾਲਾ ਮਨ, ਰਹਿਮ ਵਾਲਾ ਮਨ, ਰੱਬ ਦੀ ਦੁਆ ਲੈਣ ਵਾਲਾ ਮਨ।

ਮਹਾਰਾਜ ਜੀ ਨੇ ਪਾਖੰਡ ਨੂੰ ਖੰਡਨ ਕੀਤਾ ਹੈ ਕਿਸੇ ਜਾਤ ਨੂੰ ਖੰਡਨ ਨਹੀਂ ਕੀਤਾ।

ਸੋ ਸਵੇਰੇ ਸਭ ਤੋਂ ਪਹਿਲਾਂ ਜਿਸਨੇ ਇਤਨੀਆਂ ਦਾਤਾਂ ਦਿਤੀਆਂ ਹੋਈਆਂ ਨੇ ਸਾਨੂੰ ਖਾਣ ਲਈ, ਪਾਣ ਲਈ, ਆਰਾਮ ਲਈ ਹਰ ਤਰ੍ਹਾਂ ਦੇ ਸੁਖ ਆਰਾਮ ਦਿਤੇ ਹੋਏ ਨੇ ਉਹਨਾਂ ਦਾ ਸ਼ੁਕਰੀਆ ਕਰਨਾ ਚਾਹੀਦਾ ਹੈ, ਨਾਮ ਜਪਣਾ ਚਾਹੀਦਾ। ਬੰਦਾ ਤਾਂ ਨਿੱਕਾ ਜਿਹਾ ਕਿਸੇ ਦਾ ਕੰਮ ਕਰਕੇ ਸ਼ੁਕਰੀਆ ਦੀ ਆਸ ਕਰਦਾ ਹੈ ਪਰ ਉਹ ਤਾਂ *'ਦੇਦਾ ਦੇ ਲੈਦਾ ਥਕਿ ਪਾਹਿ ।। ਜੁਗਾ ਜੁਗੰਤਰਿ ਖਾਹੀ ਖਾਹਿ ।।'* ਕਦੇ ਉਸਨੇ ਅਹਿਸਾਨ ਨਹੀਂ ਮੰਨਿਆ ਕਿ ਮੈਂ ਤੁਹਾਨੂੰ ਦਿੰਦਾ ਹਾਂ।

ਇਹੀ ਅਰਦਾਸ ਕਰੀਏ, ਜੋ ਗੁਰੂ ਸਾਹਿਬ ਨੇ ਹੁਕਮ ਦਸੇ ਹਨ, ਉਹਨਾਂ ਨੂੰ ਮੰਨ ਸਕੀਏ ਤੇ ਉਹਨਾਂ ਤੇ ਚਲ ਸਕੀਏ। ਸਾਰੇ ਵਿਸ਼ਵ ਦਾ ਇਕੋ ਹੀ ਧਰਮ ਹੈ ਤੇ ਸਾਰੇ ਹੀ ਉਸ ਨੂੰ ਮੰਨੀਏ।

★★★

*Sub Editor* : **Harvinder Singh**
*Editorial Board* : **Ajit Singh, Sukhbir Singh, Gurcharn Kaur, Mary Pat Fisher**
*Printed, Published and Edited by* **Bhai Kirpal Singh** on behalf of the Gobind Sadan Institute for Advanced Studies in Comparative Religion and Published from Gadaipur, Mehrauli, New Delhi-30, India. Phones 91-11-680-2251, -2937. Internet website www.gobindsadan.org. *Printed* at **Sunder Printers, 2477-79, Nalwa Street, Pahar Ganj, New Delhi-110 055** Phones: 367 2725, 352 8478.